# तेरी याद

गग्गू गिल  (Gaggu Gill)

## Your memory

ਕਈ ਵੇਖ ਕੇ ਪੋਂਦੇ ਵੱਟ ਮੱਥੇ
ਕਈ ਵਾਂਗ ਫੁੱਲਾਂ ਦੇ ਖਿੜ ਜਾਂਦੇ
ਰੂਹਾਂ ਦੇ ਮੇਲ ਤਾਂ ਹੁੰਦੇ ਨਹੀਂ
ਜਿਸਮਾਂ ਦੇ ਸਾਥੀ ਮਿਲ ਜਾਂਦੇ
ਕਈ ਦਰਦ ਲੁਕੋਂਦੇ ਮੈਂ ਅੰਦਰ ਹੀ
ਘੁੱਟਦੇ ਯਾਰਾ ਓਏ
ਅੱਜਕਲ ਭੈਣ ਬਣਾ ਕੇ ਵੇਖੇ
ਇੱਜ਼ਤ ਲੁੱਟਦੇ ਯਾਰਾ ਓਏਕਦੇ ਰੱਬ ਕੋਲੋਂ ਪੁੱਛ
ਇਸ਼ਕ ਦੀਆਂ ਫ਼ਰਿਆਦਾਂ ਨੂੰ
ਦਿਲ ਹੁਣ ਤੱਕ ਸਾਂਭੀ ਫਿਰਦਾ
ਤੇਰੀਆਂ ਯਾਦਾਂ ਨੂੰ
ਮੰਗਦੇ ਸੀ ਕਦੇ ਮੁਰਾਦਾਂ
ਟੁੱਟਦੇ ਤਾਰਿਆਂ ਤੋਂ
ਵੱਖ ਹੋਣਾ ਚਾਹੁੰਦੇ ਸੁਪਨੇ
ਹੰਝੂ ਖਾਰਿਆਂ ਤੋਂ
ਗੱਗੂ ਜਜ਼ਬਾਤ ਲੁਕੋਂਦਾ
ਵੇਖ ਖੁਵਾਬਾਂ ਨੂੰ
ਦਿਲ ਹੁਣ ਤੱਕ ਸਾਂਭੀ ਫਿਰਦਾ
ਤੇਰੀਆਂ ਯਾਦਾਂ ਨੂੰ

Poetry 1Poetry 1

ਕਈ ਵੇਖ ਕੇ ਪੋਂਦੇ ਵੱਟ ਮੱਥੇ
ਕਈ ਵਾਂਗ ਫੁੱਲਾਂ ਦੇ ਖਿੜ ਜਾਂਦੇ
ਰੂਹਾਂ ਦੇ ਮੇਲ ਤਾਂ ਹੁੰਦੇ ਨਹੀਂ
ਜਿਸਮਾਂ ਦੇ ਸਾਥੀ ਮਿਲ ਜਾਂਦੇ
ਕਈ ਦਰਦ ਲੁਕੋਂਦੇ ਮੈਂ ਅੰਦਰ ਹੀ
ਘੁੱਟਦੇ ਯਾਰਾ ਓਏ

ਅੱਜਕਲ ਭੈਣ ਬਣਾ ਕੇ ਵੇਖੇ
ਇੱਜ਼ਤ ਲੁੱਟਦੇ ਯਾਰਾ ਓਏ

ਇਹ ਦਿਲ ਵੀ ਤੈਨੂੰ ਸੌਂਪ ਦਿੱਤਾ
ਇਹ ਜਾਨ ਵੀ ਤੇਰੀ ਹੋਈ
ਲੱਖ ਹੀਰ ਵਰਗਿਆਂ ਦੁਨੀਆ ਤੇ
ਨਾ ਤੇਰੇ ਵਰਗੀ ਕੋਈ

Poetry 1Poetry 1

ਤੂੰ ਬਣਿਆ Part Story ਦਾ
ਤਾਹੀਂ ਤੈਨੂੰ Perpose ਕੀਤਾ
ਨਾ ਜਾਣਾ ਕੀ Reply ਹੋਣਾ
ਹੱਥ ਲੈ ਕੇ ਮੈਂ Red Rose ਕੀਤਾ
ਹੁਣ ਹੋਇਆ ਪਿਆਰ Forever ਲਈ
ਕੀਤੇ ਸੀ Heart Crack ਬੜੇ
ਚੰਨ ਵਰਗਾ ਲੱਗਦਾ Face ਗੱਗੂ
ਲੱਖਾਂ ਆਸ਼ਿਕ ਤੇਰੇ Back ਖੜੇ

Poetry 1Poetry 1

ਹਾਸੇ ਨੇ ਸਾਨੂੰ ਲੁੱਟ ਲਿਆ
ਜ਼ੁਲਫ਼ਾਂ ਨੇ ਪਾਏ ਘੇਰੇ
ਤੂੰ ਨੀਂਦ ਉੜਾਈ ਰਾਤਾਂ ਦੀ
ਗੱਲ ਵੱਸ ਚ ਰਹੀ ਨਾ ਮੇਰੇ
ਕਹਿੰਦੀ ਡਰ ਲਗਦਾ ਦੁਨੀਆ ਤੋ
ਚੁੱਕ ਗ਼ਲਤ ਕਦਮ ਮੈ ਨਾ ਜਾਵਾਂ
ਪੜ੍ਹਨਾ ਤਾਂ ਇੱਕ ਬਹਾਨਾ ਹੈ
ਤੈਨੂੰ ਵੇਖਣ ਮਾਰੀ ਆ ਜਾਵਾਂ

Poetry 1Poetry 1

ਪੌਂਦੀ ਵੇਖ ਸਾਨੂੰ ਮੱਥੇ ਤੇ ਤਿਊੜੀਆਂ
ਅਸੀ ਕਰੀਆਂ ਮੁਰਦਾ ਸਭ ਪੂਰੀਆਂ
ਕਰ ਨਜ਼ਰਅੰਦਾਜ਼ ਲੰਘ ਜਾਂਦੀ ਕੋਲ ਦੀ
ਲੱਗੇ ਕੋਈ ਤਾ ਗੱਲ ਜਰੂਰ ਹੋਊ

ਹੁਣ ਲੱਭਦੀ ਮੌਕਾ ਵਿਛੜਨ ਦਾ
ਮੈਨੂੰ ਲਗਦਾ ਉਹ ਮਜਬੂਰ ਹੋਊ

Poetry 1Poetry 1

ਨਜ਼ਰਾਂ ਵਿੱਚ ਪਿਆਰ ਬਥੇਰਾ ਸੀ
ਹੁਣ ਨਜ਼ਰ ਮਿਲੋਣੋ ਹਟ ਗਈ ਏ
ਨਾ ਸਾਥ ਨਿਭਾਏ ਦੁਨੀਆ ਨੇ
ਤੂੰ ਵੀ ਤਾਂ ਪਾਸਾ ਵੱਟ ਗਈ ਏ
ਚੁੱਕ ਲਈ ਕਲਮ ਮੈਂ ਸਭ ਛੱਡ ਕੇ
ਜ਼ਜ਼ਬਾਤਾਂ ਨੂੰ ਅਜਮਾਉਣ ਲਈ
ਲਿਖਦੇ ਸੀ ਚਿੱਠੀਆਂ ਪਿਆਰ ਦੀਆਂ
ਹੁਣ ਦਰਦ ਦਿਲਾਂ ਦੇ ਗਾਊਨ ਲਈ

Poetry 1Poetry 1

ਅੱਜ ਦੁਸ਼ਮਣ ਬਣ ਕੇ ਘੁੰਮਦੀ ਹੈ
ਘੁੰਮਦੀ ਸੀ ਕਦੇ ਆਵਾਰਾ
ਤੇਰੇ ਛੱਡਣ ਮਗਰੋਂ ਹਾਣਦੀਏ
ਇੱਕ ਦਾਰੂ ਬਣੀ ਸਹਾਰਾ
ਕਹਿ ਗਈ ਮੇਰੀ ਮਜਬੂਰੀ ਆ
ਚੁੱਕਣ ਲਈ ਕਲਮ ਮਜਬੂਰ ਹੋਇਆ
ਤੂੰ ਆਪ ਛੜਾਤੇ ਯਾਰ ਮੇਰੇ
ਛੱਡ ਤੈਨੂੰ ਮੈਂ ਮਸ਼ਹੂਰ ਹੋਇਆ
ਹੁਣ ਗੈਰ ਪਿਆਰੇ ਲਗਦੇ ਆ
ਗੱਗੂ ਸੀ ਕਦੇ ਪਿਆਰਾ
ਤੇਰੇ ਛੱਡਣ ਮਗ਼ਰੋਂ ਹਾਣਦੀਏ
ਇੱਕ ਦਾਰੂ ਬਣੀ ਸਹਾਰਾ

Poetry 1Poetry 1

ਗੋਰਾ ਰੰਗ ਤਿੱਖਾ ਨੱਕ
ਸਾਡਾ ਸਿੰਨਾ ਚੀਰਦਾ
ਤੇਰੇ ਚੇਹਰੇ ਵਿੱਚੋਂ ਪੈਂਦਾ ਹੈ
ਭੁਲੇਖਾ ਹੀਰ ਦਾ
ਫੂਕ ਮਾਰ ਕੇ ਤੂੰ ਜ਼ੁਲਫ਼ਾਂ ਉਡੋਂਦੀ ਜਾਣ ਕੇ

ਅੱਗ ਚੋਬਰਾਂ ਦੇ ਦਿਲਾਂ ਵਿਚ
ਲੋਂਦੀ ਜਾਣ ਕੇ
ਗੱਗੂ ਬਣਿਆ ਪੁਜਾਰੀ ਤੇਰੀ ਤਸਵੀਰ ਦਾ
ਤੇਰੇ ਚੇਹਰੇ ਵਿੱਚੋਂ ਪੈਂਦਾ ਹੈ
ਭੁਲੇਖਾ ਹੀਰ ਦਾ

Poetry 1Poetry 1

ਤੈਨੂੰ ਤਕ ਕੇ ਲੰਘਦਾ ਦਿਨ ਸਾਡਾ
ਤੈਨੂੰ ਤਕ ਕੇ ਬੀਤਦੀਆਂ ਸ਼ਮਾਂ
ਜੀ ਕਰਦਾ ਤੇਰੇ ਨਾਮ ਨਾਲ
ਲਾ ਦਾਂ ਆਪਣਾ ਸਿਰਨਾਵਾਂ
ਕਹੇ ਬਾਰ ਬਾਰ ਦਿਲ ਮੇਰਾ
ਗੱਗੂ ਲੁੱਟ ਲਈ ਮੌਜ
ਬਹਾਰਾਂ ਨੂੰ
ਉਮਰ ਬਿਤਾਵਾਂ ਸਾਰੀ
ਸੰਧੂ ਪਾ ਕੇ ਵੇਖ
ਪਿਆਰਾਂ ਨੂੰ

Poetry 1Poetry 1

ਅੱਧੀ ਉਮਰ ਲੰਘਾਈ
ਇੰਤਜ਼ਾਰ ਕਰ ਕੇ
ਜੱਗ ਲਗਦਾ ਪਿਆਰਾ
ਤੈਨੂੰ ਪਿਆਰ ਕਰ ਕੇ
ਤੇਰੀ ਕਰਾਂ ਕਿ ਤਾਰੀਫ਼
ਮੁੱਕ ਸ਼ਬਦ ਗਏ ਸਾਰੇ
ਤੇਰੀ ਉਡੀਕ ਪਿੱਛੇ ਕਿੰਨੇ
ਨੈਣ ਤਰਸੇ ਵਿਚਾਰੇ
ਪੱਗ ਬੰਨ ਅਸਮਾਨੀ
ਗੱਗੂ ਯਾਰ ਕਰ ਕੇ
ਜੱਗ ਲਗਦਾ ਪਿਆਰਾ
ਤੈਨੂੰ ਪਿਆਰ ਕਰ ਕੇ

Poetry 1Poetry 1

ਤੇਰੇ ਬਾਰੇ ਲਿਖ ਲਿਖ ਮੈ ਤਾਂ
ਸਾਰੇ ਸ਼ਬਦ ਮੁਕਾ ਤੇ
ਪਾਉਣ ਲਈ ਬੱਸ ਤੈਨੂੰਆਪਣੇ ਸਾਹ ਵੀ
ਦਾਵ ਤੇ ਲਾਤੇ ਰਾਤਾਂ ਨੂੰ ਤੇਰੇ ਨਾਲ ਰਹਿਣ ਦੇ
ਹੀ ਮੈ ਸੁਪਨੇ ਵੇਖਾਂ
ਤੇਰੇ ਬੋਲੇ ਹਰ ਬੋਲਾਂ ਨੂੰ
ਮੈ ਗੀਤ ਬਣਾ ਕੇ ਗਾਤੇ

Poetry 1Poetry 1

ਸਾਨੂੰ ਮਾਰਿਆ ਤੂੰ ਦਿਲ ਦੇ
ਕਰੀਬੀ ਕਰ ਕੇ
ਪਿਆਰ ਹੈਨੀ ਸੀ ਜਾਂ ਛੱਡਿਆ
ਗਰੀਬੀ ਕਰ ਕੇ
ਕੱਠੇ ਵੇਖਦੇ ਸੀ ਚੰਨ
ਹੁਣ ਤਾਰੇ ਗਿਣਦੇ
ਕਿੰਨੇ ਵਾਅਦੇ ਕੀਤੇ ਝੂੱਠੇ
ਕਿੰਨੇ ਲਾਰੇ ਗਿਣਦੇ
ਗੱਗੂ ਦੂਰ ਹੋਇਆ ਸਾਥੋਂ
ਬੇ ਨਸੀਬੀ ਕਰ ਕੇ
ਪਿਆਰ ਹੈਨੀ ਸੀ ਜਾਂ ਛੱਡਿਆ
ਗਰੀਬੀ ਕਰ ਕੇ

Poetry 1Poetry 1

ਤੇਰੇ ਨਾਲ ਸੀ ਉਹ ਰਾਤਾਂ
ਤੇਰੇ ਨਾਲ ਸੀ ਸਵੇਰੇ
ਦਿਲ ਤੋੜ੍ਹਿਆ ਤੂੰ ਸਾਡਾ
ਦਿਨ ਬਦਲ ਗਏ ਮੇਰੇ
ਗੱਗੂ ਹੋਇਆ ਜਜ਼ਬਾਤੀ
ਹੋ ਗਏ ਦਿਨਾਂ ਚ ਹਨੇਰੇ
ਮੇਰੀ ਕੱਲੀ ਕੱਲੀ ਗੱਲ
ਬਿੰਨੇ ਕਾਲਜੇ ਨੂੰ ਤੇਰੇ

Poetry 1Poetry 1

ਅਸੀਂ ਸਮਝ ਬੈਠੇ ਸੀ ਫੁੱਲ ਉਸਨੂੰ
ਕੰਡਿਆ ਨਾਲ ਯਾਰੀ ਲਾ ਬੈਠੇ
ਸਭ ਪਤਾ ਸੀ ਧੋਖੇ ਮਿਲਦੇ ਆ
ਅਸੀਂ ਜ਼ਹਿਰ ਇਸ਼ਕ ਦਾ ਖਾ ਬੈਠੇ
ਜਿੰਨਾ ਦੀ ਮੰਜਿਲ ਦੂਰ ਬੜੀ
ਓਨਾ ਰਾਹਾਂ ਵਿਚ ਆ ਬੈਠੇ
ਐਸੀ ਸੱਟ ਮਾਰੀ ਸੱਜਣਾ ਨੇ
ਗੱਗੂ ਮੌਤ ਨੂੰ ਗਲ ਨਾਲ ਲਾ ਬੈਠੇ

Poetry 1Poetry 1

ਅੱਖਾਂ ਤਰਸਿਆ ਛੇਤੀ ਦੇ
ਦੀਦਾਰ ਸੱਜਣਾ
ਕਿੰਨਾ ਕਰਦੇ ਹਾਂ ਐਸੀ ਤੈਨੂੰ
ਪਿਆਰ ਸੱਜਣਾ
ਗੱਗੂ ਲੁੱਟ ਲੈਂਦਾ ਤੇਰਾ
ਛੁੱਠਾ ਠੋਡੀ ਵਾਲਾ ਤਿਲ
ਤੇਰੀ ਸ਼ਰਬਤੀ ਅੱਖ
ਸੱਚੀਂ ਲੁੱਟ ਲੈਂਦੀ ਦਿਲ
ਲੁੱਟ ਲੈਂਦੀ ਤੇਰੀ ਦੰਦਾ ਵਾਲੀ
ਤਾਰ ਸੱਜਣਾ
ਕਿੰਨਾ ਕਰਦੇ ਹਾਂ ਐਸੀ ਤੈਨੂੰ
ਪਿਆਰ ਸੱਜਣਾ

Poetry 1Poetry 1

ਇਜਹਾਰ ਕਿਸੇ ਨੂੰ ਕਰਿਆ ਨਹੀ
ਮੈਂ ਦਿਲ ਤੇਰੇ ਤੋਂ ਹਾਰ ਗਿਆ
ਅੱਜ ਤੱਕ ਕਿਸੇ ਤੇ ਮਰਿਆ ਨਹੀਂ
ਤੇਰਾ ਹਾਸਾ ਸਾਨੂੰ ਮਾਰ ਗਿਆ

Poetry 1Poetry 1

ਜਾਣ ਤੋਂ ਪਿਆਰੇ ਸੀ ਜੋ
ਗਏ ਦਿਲ ਤੋੜ ਕੇ
ਅੱਖੀਆਂ ਨੂੰ ਹੰਝੂ ਦੇ ਗਏ

ਮੁੱਖ ਸਾਥੋਂ ਮੋੜ ਕੇ
ਚੈਨ ਦਿਨ ਚ ਨਹੀ ਓਂਦਾ
ਨੀਂਦ ਰਾਤਾਂ ਦੀ ਗਵਾਈ
ਜਜ਼ਬਾਤਾਂ ਦੀ ਕਿਤਾਬ ਰੱਖੀ
ਅੱਗੇ ਤੇਰੇ ਖੋਲ ਕੇ
ਉੱਤੋ ਉੱਤੋ ਦੁਨੀਆ ਨਾਂ
ਹੱਸਦਾ ਉਹ ਰਹਿੰਦਾ ਹੈ
ਵੇਖਦਾ ਨਹੀ ਕੋਈ ਦੁੱਖ
ਦਿਲਾਂ ਦੇ ਫਰੋਲ ਕੇ

Poetry 1Poetry 1

ਯਾਰ ਪੁੱਛਣ ਕਿ ਹੋਇਆ ਤੈਨੂੰ
ਕੀ ਦੱਸੀਏ ਦੁੱਖ ਡਾਢੇ
ਜਾਂਦੀ ਜਾਂਦੀ ਉਹ ਹਰਜਾਈ
ਸੁਪਨੇ ਤੋੜ ਗਈ ਸਾਡੇ
ਕਹਿਣ ਲੱਗੀ ਨੇ ਸੋਚਿਆ ਨਾ
ਤੇ ਵਾਅਦੇ ਤੋੜ ਗਈ ਸਾਰੇ
ਤੂੰ ਜੋ ਸੱਟ ਮਾਰੀ ਸੀ ਯਾਰਾ
ਦੁਸ਼ਮਣ ਵੀ ਨਾ ਮਾਰੇ

Poetry 1Poetry 1

ਕਿੰਨੇ ਜਚਦੇ ਸੀ ਝੁਮਕੇ
ਓਹਨੇ ਲਾਏ ਤਾ ਨਹੀ ਹੋਣੇ
ਮੇਰੇ ਬਾਝੋਂ ਓਹਨੇ ਗੈਰ
ਗਲ਼ ਲਾਏ ਤਾਂ ਨਹੀਂ ਹੋਣੇ
ਕਠੇਆਂ ਨੇ ਵੇਖੇ ਚੰਨ
ਕਠੇਆ ਨੇ ਕੱਟੀ ਰਾਤ
ਓਹਨੇ ਫੇਰ ਓਹੋ ਪਲ
ਦੋਹਰਾਏ ਤਾਂ ਨਹੀਂ ਹੋਣੇ
ਜਦੋਂ ਹੋਈ ਪਰਦੇਸੀ
ਦਿਲ ਲੈ ਗਈ ਸੀ ਮੇਰਾ
ਓਥੇ ਜਾ ਕੇ ਹੋਰ ਦਿਲ ਚ
ਵਸਾਏ ਤਾਂ ਨਹੀਂ ਹੋਣੇ
ਤਾਰੇ ਗਿਣ ਗਿਣ ਰਾਤ ਮੈਂ

ਲੰਘਾਈ ਬੜੀ ਔਖੀ
ਗੱਗੂ ਪਲ ਵਿਚ ਦਿਲ ਚੋਂ
ਭੁਲਾਏ ਤਾਂ ਨਹੀਂ ਹੋਣੇ

Poetry 1Poetry 1

ਜੇੜ੍ਹੇ ਸੱਜਣ ਪਿਆਰੇ ਛੱਡ ਜਾਂਦੇ
ਪਿੱਛੇ ਅੱਥਰੂ ਵਹਾਉਣ ਦਾ ਕਿ ਫਾਇਦਾ
ਜੇੜ੍ਹੇ ਸੱਜਣ ਦਿਲਾਂ ਚੋਂ ਕੱਢ ਜਾਂਦੇ
ਬੂਹੇ ਖੜਕਾਉਣ ਦਾ ਕਿ ਫਾਇਦਾ
ਜੇੜ੍ਹੇ ਖੰਜਰ ਸਿੰਨੇ ਗੱਡ ਜਾਂਦੇ
ਫੇਰ ਉਹਨੂੰ ਮਨਾਉਣ ਦਾ ਕਿ ਫਾਇਦਾ
ਗੱਗੂ ਆਪ ਵਿਲਕਦਾ ਫਿਰਦਾ ਹੈ
ਗੈਰਾਂ ਨੂੰ ਰਵਾਉਣ ਦਾ ਕਿ ਫਾਇਦਾ

Poetry 1Poetry 1

ਤੇਰੀ ਉਡੀਕ ਵਿੱਚ ਅੱਖੀਆਂ
ਤਿਹਾਈਆਂ ਰਾਂਝਣਾ ਵੇ
ਸਾਥੋਂ ਝੱਲਿਆ ਨਹੀਂ ਜਾਂਦੀਆਂ
ਜੁਦਾਈਆਂ ਰਾਂਝਣਾ
ਤੈਨੂੰ ਵੇਖਿਆਂ ਬਗੈਰ ਚੰਨਾ
ਨੀਂਦ ਵੀ ਨਾ ਆਵੇ
ਇਹ ਫੁੱਲਾਂ ਵਾਲੀ ਰੁੱਤ
ਸਾਨੂੰ ਵੱਢ ਵੱਢ ਖਾਵੇ
ਗੱਗੂ ਨਾਲ ਅੱਖਾਂ ਭੁੱਲ ਕੇ ਮੈਂ
ਲਾਈਆਂ ਰਾਂਝਣਾ ਵੇਂ
ਸਾਥੋਂ ਝੱਲੀਆਂ ਨਹੀ ਜਾਂਦੀਆਂ
ਜੁਦਾਈਆਂ ਰਾਂਝਣਾ

Poetry 1Poetry 1

ਨਿੱਤ ਬਦਲਣੇ ਰਾਂਝੇ
ਆਦਤ ਬਣ ਗਈ ਹੀਰਾਂ ਦੀ